

116/5-05
500

੧ ੳ ਵਾਹਿਗੁਰੂ ਜੀ ਕੀ ਫ਼ਤਹ ॥



01655-220236 (ਦ)
220036 (ਘਰ)
94172-20036 (ਮੋ:)

# ਜਥੇਦਾਰ ਤਖ਼ਤ ਸ੍ਰੀ ਦਮਦਮਾ ਸਾਹਿਬ

## ਤਲਵੰਡੀ ਸਾਬੋ, ਗੁਰੂ ਕਾਂਸ਼ੀ (ਬਠਿੰਡਾ)

## Jathedar Takhat Sri Damdama Sahib, Talwandi Sabo

GURU KASHI (BHATINDA)

ਨੰਬਰ 3/2/ਮ/21 ਮਿਤੀ 22-07-2023

# ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਤਿਕਾਰ ਨੂੰ ਬਰਕਰਾਰ ਰੱਖਣ ਲਈ ਸਿੱਖ ਰਹਿਤ ਮਰਯਾਦਾ ਦੀ ਪਾਲਣਾ ਜਰੂਰੀ: ਜਥੇਦਾਰ ਨੰਦਗੜ੍ਹ

ਤਖਤ ਸ੍ਰੀ ਦਮਦਮਾ ਸਾਹਿਬ ਦੇ ਜਥੇਦਾਰ ਭਾਈ ਬਲਵੰਤ ਸਿੰਘ ਨੰਦਗੜ੍ਹ ਨੇ ਲਿਖਤੀ ਬਿਆਨ ਜਾਰੀ ਕਰਦਿਆਂ ਵਿਸ਼ਵ ਭਰ ਦੇ ਸਿੱਖਾਂ ਨੂੰ ਅਪੀਲ ਕੀਤੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਤਿਕਾਰ ਨੂੰ ਬਰਕਰਾਰ ਰੱਖਣ ਲਈ ਸਿੱਖ ਰਹਿਤ ਮਰਯਾਦਾ ਦੀ ਪਾਲਣਾ ਇੰਨ-ਬਿੰਨ ਕੀਤੀ ਜਾਵੇ। ਸਿੰਘ ਸਾਹਿਬ ਅਨੁਸਾਰ ਸਿੱਖ ਰਹਿਤ ਮਰਯਾਦਾ ਸਿੱਖ ਪੰਥ ਦਾ ਉਹ ਅਮੁਲਾ ਦਸਤਾਵੇਜ ਹੈ ਜਿਸ ਵਿਚ ਦੀਰਘ ਵਿਚਾਰਾਂ ਉਪਰੰਤ ਨਿਯਮਾਂ ਨੂੰ ਸ਼ਾਮਿਲ ਕੀਤਾ ਗਿਆ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਅੰਤਿਮ ਹੁਕਮ **'ਸਭ ਸਿਖਨ ਕਉ ਹੁਕਮ ਹੈ ਗੁਰੂ ਮਾਨਯੋ ਗ੍ਰੰਥ'** ਨੂੰ ਅਮਲੀ ਰੂਪ ਪ੍ਰਦਾਨ ਕਰਦਿਆਂ ਤੇ ਸਿੱਖ ਪੰਥ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਮੌਰਤਾ ਨੂੰ ਸਦੀਵਕਾਲ ਬਰਕਰਾਰ ਰੱਖਣ ਹਿਤ ਰਹਿਤ ਮਰਯਾਦਾ ਵਿਚ ਇਹ ਹਦਾਇਤ ਦਿਤੀ ਗਈ ਹੈ:

(ਹ) **ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਾਕਰ (ਤੁੱਲ) ਕਿਸੇ ਪੁਸਤਕ ਨੂੰ ਅਸਥਾਪਨ ਨਹੀਂ ਕਰਨਾ।**

ਸਿੰਘ ਸਾਹਿਬ ਨੇ ਬਿਆਨ ਨੂੰ ਜਾਰੀ ਰੱਖਦਿਆਂ ਆਖਿਆ ਕਿ ਕੁਝ ਸ਼ਰਾਰਤੀ ਅਨਸਰ ਨਿਤਨੇਮ ਤੇ ਅੰਮ੍ਰਿਤ ਦੀਆਂ ਬਾਣੀਆਂ ਬਾਰੇ ਕੂੜ ਪ੍ਰਚਾਰ ਕਰ ਰਹੇ ਹਨ ਜਿਨ੍ਹਾਂ ਨੂੰ ਮੂੰਹ ਤੋੜ ਜਵਾਬ ਦਿਤੇ ਜਾਣ ਦੀ ਲੋੜ ਹੈ। ਪਰ ਅਜਿਹੇ ਪੰਥ ਵਿਰੋਧੀ ਅਨਸਰਾਂ ਦਾ ਵਿਰੋਧ ਕਰਨ ਮੌਕੇ ਇਸ ਗਲ ਦਾ ਧਿਆਨ ਵੀ ਰੱਖੇ ਜਾਣ ਦੀ ਲੋੜ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੁਤਬੇ ਨੂੰ ਕੋਈ ਠੇਸ ਨਾ ਪਹੁੰਚੇ। ਅਜਿਹਾ ਨਾ ਹੋਵੇ ਕਿ ਪੰਥ ਦੋਖੀਆਂ ਦੇ ਕੂੜ ਪ੍ਰਚਾਰ ਦਾ ਵਿਰੋਧ ਕਰਨ ਦੇ ਆਹਰ ਵਿਚ ਕਿਤੇ ਅਸੀਂ ਖੁਦ ਵੀ ਗੁਰੂ ਗ੍ਰੰਥ ਸਾਹਿਬ ਦੇ ਸਤਿਕਾਰ ਜਾਂ ਰੁਤਬੇ ਨੂੰ ਠੇਸ ਪਹੁੰਚਾਣ ਦੇ ਭਾਗੀ ਬਣ ਬੈਠੀਏ। ਇਸ ਤੋਂ ਬਚਣ ਲਈ ਸ੍ਰੀ ਅਕਾਲ ਤਖਤ ਸਾਹਿਬ ਤੋਂ ਜਾਰੀ ਕੀਤੇ ਗਏ ਗੁਰਮਤੇ ਦੀ ਰੋਸ਼ਨੀ ਵਿਚ ਪੰਥ ਦੋਖੀਆਂ ਦਾ ਜਬਰਦਸਤ ਢੰਗ ਨਾਲ ਵਿਰੋਧ ਕੀਤਾ ਜਾਣਾ ਚਾਹੀਦਾ ਹੈ। ਸ੍ਰੀ ਦਸਮ ਗ੍ਰੰਥ ਸੰਬੰਧੀ 6 ਜੂਨ 2008 ਨੂੰ ਸ੍ਰੀ ਅਕਾਲ ਤਖਤ ਸਾਹਿਬ ਤੋਂ ਪੰਜ ਸਿੰਘ ਸਾਹਿਬਾਨ ਵਲੋਂ ਇਹ ਗੁਰਮਤਾ ਜਾਰੀ ਹੋਇਆ ਹੈ **"ਸਮੁੱਚੇ ਸਿੱਖ ਪੰਥ ਨੂੰ ਵਿਦਿਤ ਹੋਵੇ ਕਿ ਸ੍ਰੀ ਦਸਮ ਗ੍ਰੰਥ ਸਿੱਖ ਪੰਥ ਦੇ ਸਾਹਿਤ ਤੇ ਇਤਿਹਾਸ ਦਾ ਅਨਿਖੜਵਾਂ ਅੰਗ ਹੈ ਪਰ ਇਸ ਨੂੰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਮਾਨਤਾ ਨਹੀਂ ਦਿੱਤੀ। ਆਪ ਜੀ ਵਲੋਂ ਗੁਰਤਾਗੱਦੀ ਕੇਵਲ ਤੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮਿਲੀ ਹੈ। ਇਸ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਕਿਸੇ ਹੋਰ ਗ੍ਰੰਥ ਦਾ ਪ੍ਰਕਾਸ਼ ਨਹੀਂ ਹੋ ਸਕਦਾ"।**

ਇਸ ਲਈ ਸਾਰੀਆਂ ਪੰਥਕ ਜਥੇਬੰਦੀਆਂ ਤੇ ਸੰਸਥਾਵਾਂ ਨੂੰ ਇਸ ਗੁਰਮਤੇ 'ਤੇ ਦ੍ਰਿੜਤਾ ਸਹਿਤ ਅਮਲ ਕਰਦਿਆਂ ਗੁਰੂ ਨਿੰਦਕਾਂ ਨੂੰ ਭਾਂਜ ਦੇਣ ਦੀ ਲੋੜ ਹੈ ਜਿਸ ਨਾਲ ਗੁਰੂ ਗ੍ਰੰਥ ਸਾਹਿਬ ਦੇ ਰੁਤਬੇ ਨੂੰ ਵੀ ਕੋਈ ਆਂਚ ਨਹੀਂ ਆਵੇਗੀ।

ਗੁਰੂ ਪੰਥ ਦਾ ਦਾਸ

ਬਲਵੰਤ ਸਿੰਘ ਨੰਦਗੜ੍ਹ

(ਬਲਵੰਤ ਸਿੰਘ ਨੰਦਗੜ੍ਹ)

ਜਥੇਦਾਰ, ਤਖਤ ਸ੍ਰੀ ਦਮਦਮਾ ਸਾਹਿਬ